# ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਜਨਨੀ

ਸ੍ਰੀ ਬੇਬੇ ਦਲੀਪ ਕੌਰ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛੋਟੀ ਨੂੰਹ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਛੋਟੇ ਭਰਾਤਾ, ਮਹਾਰਾਜ ਬੀਰ ਸਿੰਘ ਜੀ ਦੀ ਧਰਮ ਪਤਨੀ, ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਜਨਮ ਦਾਤੀ, ਪੂਜਨੀਕ ਬੇਬੇ ਦਲੀਪ ਕੌਰ ਜੀ ਦਾ ਜਨਮ ੯ ਅਪ੍ਰੈਲ ੧੯੩੩ ਈ. ਨੂੰ ਪਿੰਡ ਬੱਪੀਆਣਾ (ਜਿਲਾ ਮਾਨਸਾ) ਸੰਤ ਨਰਾਇਣ ਸਿੰਘ ਅਤੇ ਮਾਤਾ ਹਰਨਾਮ ਕੌਰ ਦੇ ਗ੍ਰਿਹਿ ਵਿਖੇ ਹੋਇਆ । ਬੇਬੇ ਜੀ ਦਾ ਪੇਕਾ ਪਰਿਵਾਰ ਟਕਸਾਲੀ ਨਾਮਧਾਰੀ ਪਰਵਾਰ ਸੀ, ਆਪ ਦੇ ਪਿਤਾ ਨਾਮ ਦੇ ਰਸੀਏ, ਚੰਗੇ ਪਾਠੀ ਅਤੇ ਹਕੀਮ ਵੀ ਸੀ। ਆਪ ਨੂੰ ਗੁਰਮਤਿ ਦੀ ਗੁੜਤੀ ਅਤੇ ਸੇਵਾ-ਸਿਮਰਨ ਦੀ ਦਾਤ ਵਿਰਸੇ ਵਿਚ ਹੀ ਮਾਤਾ ਪਿਤਾ ਤੋਂ ਪ੍ਰਾਪਤ ਹੋਈ। ਘਰ ਵਿਚ ਸੰਤਾਂ ਸਾਧੂਆਂ ਦਾ ਆਉਣ ਜਾਣ ਆਮ ਸੀ। ਬੇਬੇ ਜੀ ਨੇ ਸਿੱਖਾਂ ਸਾਧੂਆਂ ਦੀ ਸੇਵਾ ਪ੍ਰੇਮ ਅਤੇ ਭਗਤੀ ਭਾਵ ਨਾਲ ਕਰਨੀ। ਪੂਰਬਲੇ ਕਰਮਾਂ ਦਾ ਪੁੰਨ-ਪ੍ਰਤਾਪ ਅਤੇ ਨਿਸ਼ਕਾਮ ਸੇਵਾ ਦਾ ਫਲ ਹੀ ਸੀ ਕਿ ਆਪ ਦਾ ਅਨੰਦ ਕਾਰਜ ੨੦ ਅਕਤੂਬਰ ੧੯੫੧ ਈ. ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ ਮਹਾਰਾਜ ਬੀਰ ਸਿੰਘ ਜੀ ਨਾਲ ਨਾਮ ਸਿਮਰਨ ਜੱਪ ਪ੍ਰਯੋਗ ਦੇ ਭੋਗ ਉਪਰੰਤ ਸ੍ਰੀ ਜੀਵਨ ਨਗਰ ਵਿਖੇ ਹੋਇਆ।

ਗੁਰੂ ਘਰ ਦੀ ਨੂੰਹ ਬੇਬੇ ਦਲੀਪ ਕੌਰ ਜੀ ਨੇ ਗੁਰੂ ਘਰ ਵਿਚ ਆ ਕੇ ਸੇਵਾ ਨੂੰ ਹੀ ਆਪਣਾ ਪਰਮ ਧਰਮ ਸਮਝਿਆ। ਗਊਆਂ ਦੇ ਤਬੇਲੇ ਵਿਚ ਗੋਹੇ ਕੂੜੇ ਦੀ ਸੇਵਾ ਕਰਨੀ, ਝਾੜੂ ਮਾਰਨਾ, ਖੂਹੀ ਤੋਂ ਲੰਗਰ ਵਾਸਤੇ ਜਲ ਭਰਨਾ, ਸੰਗਤਾਂ ਦੇ ਜੂਠੇ ਬਰਤਨ ਮਾਂਜਣੇ, ਦੁੱਧ ਰਿੜਕਣਾ ਆਦਿ ਸੇਵਾ ਕਰਦਿਆਂ ਹੀ ਆਪ ਜੀ ਦਾ ਪੂਰਾ ਦਿਨ ਗੁਜਰ ਜਾਂਦਾ ਸੀ। ਸ੍ਰੀ ਬੇਬੇ ਜੀ- ਪੇਮ ਸੇਵਾ ਸਿਮਰਨ, ਸੰਜਮ, ਸਾਦਗੀ ਦੀ ਸਾਕਾਰ ਮੂਰਤ ਸਨ। ਗੁਰੂ ਘਰ ਵਿਚ ਆ ਕੇ ਆਪ ਨੇ ਸੰਗਤ ਨੂੰ ਹੀ ਆਪਣਾ ਪਰਿਵਾਰ ਸਮਝਿਆ। ਪਰਿਵਾਰਕ ਸਬੰਧੀਆਂ ਵਾਸਤੇ

ਕਦੇ ਉਚੇਚ ਨਾ ਕਰਨਾ। ਛੋਟੇ-ਵੱਡੇ, ਅਮੀਰ-ਗਰੀਬ ਹਰ ਗੁਰ ਸਿੱਖ ਨੂੰ ਲੰਗਰ -ਪਾਣੀ ਛਕਣ ਤੋਂ ਬਿਨਾਂ ਕਦੇ ਨਾ ਜਾਣ ਦੇਣਾ। ਸੰਗਤ ਨੇ ਗੁਰੂ ਘਰ ਵਿਚ ਆ ਕੇ ਸੇਵਾ ਕਰਨੀ ਅਤੇ ਬੇਬੇ ਜੀ ਨੇ ਸੰਗਤ ਦੇ ਵਾਸਤੇ ਜਲ ਪਾਣੀ ਸੇਵਾ ਵਿਚ ਜੁੱਟ ਜਾਣਾ। ਕੋਈ ਲੋੜਵੰਦ, ਉੜਿਆ-ਥੁੜਿਆ ਆਪ ਜੀ ਦੇ ਦਰ ਆਇਆ, ਕਦੇ ਖਾਲੀ ਨਾ ਗਿਆ। ਵਿਤੋਂ-ਬਾਹਰੇ ਹੋ ਕੇ ਵੀ ਲੋੜਵੰਦ ਦੀ ਮੱਦਦ ਕਰਨੀ, ਆਪਜੀ ਦਾ ਸਹਿਜ ਸੁਭਾਅ ਸੀ। ਬੇਬੇ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਕਦੇ ਦੁਨਿਆਵੀ ਨਾਤਾ ਨਹੀਂ ਸਮਝਿਆ। ਸਗੋਂ ਜਿਥੇ ਵੀ ਹੁਕਮ ਹੋਇਆ- ਕਦੇ ਜੀਵਨ ਨਗਰ, ਸ੍ਰੀ ਭੈਣੀ ਸਾਹਿਬ ਜਾਂ ਫਿਰ ਨਾਮਧਾਰੀ ਫਾਰਮ ਬੰਗਲੌਰ ਜਾ ਕੇ ਸੇਵਾ ਸੰਭਾਲਦੇ ਰਹੇ।

ਮਹਾਰਾਜ ਬੀਰ ਸਿੰਘ ਜੀ ਅਤੇ ਬੇਬੇ ਦਲੀਪ ਕੌਰ ਜੀ ਦੇ ਗ੍ਰਹਿ ਵਿਖੇ ਅਗਸਤ ੧੯੫੩ ਨੂੰ ਠਾਕੁਰ ਦਲੀਪ ਸਿੰਘ ਜੀ ਦਾ ਜਨਮ ਹੋਇਆ ਅਤੇ ੨੦ ਜੁਲਾਈ ੧੯੫੮ ਨੂੰ ਨਾਮਧਾਰੀ ਪੰਥ ਦੇ ਵਰਤਮਾਨ ਸਤਿਗੁਰੂ, ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦਾ ਪ੍ਰਕਾਸ਼ ਹੋਇਆ।

ਨਾਮਧਾਰੀ ਵਿਦਿਅਕ ਸੰਮੇਲਨਾ ਸਮੇਂ ਸ੍ਰੀ ਬੇਬੇ ਜੀ, ਮਾਲਾ ਬਨਾਉਣੀ ਅਤੇ ਲੰਗਰ ਵਿਚ ਸੰਗਤ ਦੇ ਜੂਠੇ ਬਰਤਨ ਮਾਂਜਣੇ ਤੇ ਸੋਧ ਦੇ ਕਰਨੇ ਸਿਖਾਇਆ ਕਰਦੇ ਸਨ।

ਕ੍ਰੀਬ ੮੫ ਵਰਿਆਂ ਦੀ ਲੰਬੀ ਆਰਜਾ ਭੋਗ ਕੇ ਸ੍ਰੀ ਬੇਬੇ ਜੀ ੨੪ ਜਨਵਰੀ ੨੦੧੮ ਨੂੰ ਅੰਮ੍ਰਿਤ ਵੇਲੇ ਗੁਰੂ ਚਰਨਾਂ ਵਿਚ ਜਾ ਬਿਰਾਜੇ। ੪ ਫਰਵਰੀ ਨੂੰ ਆਪ ਜੀ ਨਮਿੱਤ ਪਾਠਾਂ ਦੇ ਭੋਗ ਅਤੇ ਸ਼ਰਧਾਂਜਲੀ ਸਮਾਰੋਹ ਸਮੇਂ ਸਤਿਗੁਰੂ ਉਦੇ ਸਿੰਘ ਜੀ ਨੇ ਸ਼ਰਧਾ ਸੁਮਨ ਭੇਟ ਕਰਦਿਆਂ ਫੁਰਮਾਇਆ

'ਸਤਿਗੁਰੂ ਪ੍ਰਤਾਪ ਸਿੰਘ ਜੀ ਇਕ ਉਪਦੇਸ਼ ਵਿਚ ਬਚਨ ਕਰਦੇ ਹਨ ਕਿ ਭਾਵੇਂ ਭਾਗ ਮਾਂ ਦੇ ਹੱਥ ਵਿਚ ਨਹੀਂ ਪਰ ਬੱਚੇ ਨੂੰ ਸਿੱਖ ਬਨਾਉਣਾ, ਬਲੀ ਬਣਾਉਣਾ, ਮਾਂ ਦੇ ਹੱਥ ਹੈ। ਮੈਂ ਸਭ ਤੋਂ ਵੱਡਾ ਬੇਬੇ ਜੀ ਦਾ ਇਸ ਲਈ ਸਤਿਕਾਰ ਕਰਦਾ ਹਾਂ ਕਿ ਜਿਹੜੀਆਂ ਲਕੀਰਾਂ ਉਨ੍ਹਾਂ ਨੇ ਸਾਡੇ ਹਿਰਦੇ ਤੇ ਪਾਈਆਂ ਹਨ– ਕਿ ਸਤਿਗੁਰੂ ਜੀ ਦੇ ਚਰਨਾਂ ਨਾਲ ਜੋੜਿਆ, ਪੱਕਿਆਂ ਕੀਤਾ। ਸੇਵਾ ਕਰਨ ਦੀ ਜਾਚ ਦੱਸੀ, ਸਭ ਤੋਂ ਪਹਿਲਾਂ ਬੇਬੇ ਜੀ ਦੀ ਨਿਮਰਤਾ, ਸੇਵਾ, ਉਨਾਂ ਨੂੰ ਝਾੜੂ ਮਾਰਦਿਆਂ, ਦੁੱਧ ਰਿੜਕਦੇ, ਸਿਖਾਂ ਨੂੰ ਆਪ ਪਰਸ਼ਾਦਾ ਬਣਾ ਕੇ ਛਕਾਉਦਿਆਂ ਵੇਖਿਆ। ਬੇਬੇ ਜੀ ਸੋਧ ਮਰਿਆਦਾ ਬੜੀ ਪੱਕੀ ਰਖਦੇ ਸਨ। ਅਸੀਂ ਸਾਰੇ ਪਿਆਰ ਨਾਲ ਉਨ੍ਹਾਂ ਨੂੰ ਬੀਜੀ ਆਖਦੇ ਸਾਂ। ਸਤਿਗੁਰੂ ਜਗਜੀਤ ਸਿੰਘ ਜੀ ਵੀ ਉਨ੍ਹਾਂ ਨੂੰ ''ਬੀਜੀ' ਆਖ ਕੇ ਨਿਵਾਜਦੇ ਸਨ।

ਨਾਮਧਾਰੀ ਸਿੱਖ ਪੰਥ ਵਿਚ ਸ੍ਰੀ ਬੇਬੇ ਦਲੀਪ ਕੌਰ ਜੀ ਦਾ ਵੱਡਾ ਸਤਿਕਾਰ– ਸਤਿਗੁਰੂ ਉਦੇ ਸਿੰਘ ਜੀ ਦੀ ਜਣਨੀ ਗੁਰੂ ਮਾਤਾ ਹੋਣ ਕਰਕੇ ਹੈ।

ਪ੍ਰੀਤਮ ਸਿੰਘ